# ਗੁਰਦੁਆਰਾ ਪ੍ਰਬੰਧ ਕਿਵੇਂ ਸਫਲ ਹੋਵੇ

ਡਾਕਟਰ ਗੁਰਬਖ਼ਸ਼ ਸਿੰਘ, ਯੂ ਐਸ ਏ*

ਮਨੁਖਤਾ ਲਈ ਸਾਂਝਾ ਅਸਥਾਨ - ਗੁਰਦੁਵਾਰਾ ਗੁਰਮਤ ਸਿਖਿਆ ਦਾ ਕੇਂਦਰ ਹੈ। ਗੁਰਮਤ ਗਿਆਨ ਸਭ ਮਨੁੱਖਾਂ ਲਈ ਸਾਂਝਾ ਹੈ, ਸਾਰੀ ਮਨੁੱਖਾ ਜਾਤੀ ਇਸ ਤੋਂ ਜੀਵਨ ਸਿਖਿਆ ਲੈ ਸਕਦੀ ਹੈ। ਸਾਰੀ ਸ੍ਰਿਸ਼ਟੀ ਦਾ ਕਰਤਾਰ ਇਕ ਹੈ। ਇਸ ਕਰਕੇ ਮਨੁੱਖਾਂ ਨੂੰ ਧਰਮਾਂ (ਹਿੰਦੂ, ਮੁਸਲਮਾਨਾਂ ਆਦ) ਜਾਂ ਵਰਣ ਆਸ਼ਰਮ (ਉਚ ਨੀਚ ਜਾਤੀਆਂ) ਵਿੱਚ ਵੰਡਣਾ ਪਾਪ ਹੈ।

ਸਟੇਟ ਯੂਨੀਵਰਸਿਟੀ ਕਲੀਵਲੈਂਡ ਉਹਾਇਓ ਵਿੱਚ ਦਸ ਕੁ ਸਾਲ ਹੋਏ, ਇਕ ਨੌਜਵਾਨ ਨੇ ਧਰਮ ਸੰਮੇਲਨ ਦੇ ਬੁਲਾਰਿਆਂ ਨੂੰ ਪੁਛਿਆ, "ਇਹ ਦੱਸੋ ਕਿ ਜੋ ਮਨੁੱਖ ਤੁਹਾਡੇ ਧਰਮ ਨੂੰ ਨਹੀਂ ਮੰਨਦਾ ਉਹ ਕਿਥੇ ਜਾਵੇਗਾ, ਸਵਰਗ ਤਾਂ ਤੁਹਾਡੇ ਆਪਣੇ ਧਰਮ ਦੇ ਲੋਕਾਂ ਲਈ ਹੀ ਰੀਜ਼ਰਵ ਹੈ।"

ਹਿੰਦੂ, ਮੁਸਲਮਾਨ, ਈਸਾਈ ਤੇ ਹੋਰ ਧਰਮ ਵਾਲਿਆਂ ਦੇ ਉੱਤਰ ਗੋਲ-ਮੋਲ ਸਨ ਉਹ ਸਪੱਸ਼ਟ ਗੱਲ ਨਹੀਂ ਦੱਸ ਸਕੇ। ਕਿਉਂਕਿ ਉਹਨਾਂ ਦਾ ਵਿਸ਼ਵਾਸ ਹੈ, "ਸਾਡੇ ਧਰਮ ਨੂੰ ਨਾ ਮੰਨਣ ਵਾਲੇ ਨਰਕਾਂ ਨੂੰ ਜਾਣਗੇ।" ਪਰ ਸਾਰੇ ਧਰਮਾਂ ਦੀ ਸਾਂਝੀ ਮੀਟਿੰਗ ਵਿੱਚ ਉਹ ਇਹ ਕਹਿਣ ਦੀ ਹਿੰਮਤ ਨਾ ਕਰ ਸਕੇ। ਲੇਖਕ ਦਾ ਉਤਰ, "ਪ੍ਰਮਾਤਮਾਂ ਸਭ ਦਾ ਬਾਪ ਹੈ, ਜੋ ਭੀ ਉਸ ਨੂੰ ਸੱਚੇ ਦਿਲ ਨਾਲ ਪ੍ਰੇਮ ਕਰਦਾ ਹੈ, ਉਸ ਦਾ ਜੀਵਨ ਸਫਲ ਹੈ। ਬਿਨਾਂ ਵਿਤਕਰੇ ਸਾਰੇ ਮਨੁੱਖਾਂ ਨਾਲ ਪਿਆਰ ਕਰਨਾ ਹੀ ਪ੍ਰਮਾਤਮਾਂ ਨਾਲ ਪਿਆਰ ਕਰਨਾ ਹੈ। ਪ੍ਰਮਾਤਮਾਂ ਦੇ ਦਰ ਉਹੀ ਅਰਦਾਸ ਸਫਲ ਹੁੰਦੀ ਹੈ ਜਿਸ ਵਿੱਚ ਇਹ ਕਿਹਾ ਜਾਵੇ - ਤੇਰੇ ਭਾਣੇ ਸਰਬਤ ਦਾ ਭਲਾ।" ਸੁਣਦੇ ਸਾਰ ਨੌਜਵਾਨ ਨੇ ਖੜੇ ਹੋਕੇ ਬਾਹਾਂ ਉੱਚੀਆਂ ਕਰਕੇ ਆਖਿਆ, "ਸਾਨੂੰ ਨਾਨਕ ਦਾ ਧਰਮ ਮਨਜ਼ੂਰ ਹੈ" ਇਸ ਜੋਸ਼ ਭਰੀ ਹਾਂ ਨੂੰ ਸੁਣ ਕੇ ਸਾਰੇ ਧਰਮਾਂ ਦੇ ਸਰੋਤੇ ਖੜੇ ਹੋਕੇ ਤਾਲੀਆਂ ਮਾਰਨ ਲੱਗੇ।

ਗੁਰਦੁਆਰੇ ਦੀ ਸਾਂਝੀ ਵਾਲਤਾ ਦੀ ਇਕ ਗੱਲ ਹੋਰ ਦੱਸਣੀ ਚਾਹਾਂਗਾ। ੧੯੮੫ ਦੀ ਗੱਲ ਹੈ ਕਿ ਵਡੇਰੀ ਉਮਰ ਦੇ ਬਜ਼ੁਰਗ ਗੁਰਦੁਆਰਾ ਖਾਲਸਾ ਦੀਵਾਨ ਸੋਸਾਇਟੀ ਵੈਨਕੂਵਰ ਕਨੇਡਾ ਤੋਂ ਬਾਹਰ ਨਿਕਲ ਰਹੇ ਬਹੁਤ ਗੁੱਸੇ ਵਿੱਚ ਦੋ ਨੌਜਵਾਨਾਂ ਨੂੰ, ਜੋ ਉਨ੍ਹਾਂ ਨੂੰ ਦੋਨੋ ਪਾਸੇ ਸਹਾਰਾ ਦੇਕੇ ਤੋਰ ਰਹੇ ਸਨ, ਲੇਖਕ ਨੇ ਕਹਿੰਦੇ ਸੁਣੇ "ਓਇ ਮੁੰਡਿਓ ਮੈਨੂੰ ਕਿੱਥੇ ਲੈ ਆਏ ਹੋ ? ਮੈਂ ਤਾਂ ਉਸ ਗੁਰਦਵਾਰੇ ਜਾਣਾ ਹੈ ਜਿਥੇ ਮੁਸਲਮਾਨ ਤੇ ਗੋਰੇ ਭੀ ਸਾਡੇ ਨਾਲ ਸੰਗਤ ਵਿੰਚ ਬੈਠਦੇ, ਰਲਕੇ ਲੰਗਰ ਤਿਆਰ ਕਰਦੇ ਤੇ ਸਾਂਝੀ ਪੰਗਤ ਵਿੱਚ ਬੈਠਕੇ ਛਕਦੇ ਸਨ ।" ਗੁਰਦਵਾਰਾ ਤਾਂ ਉਹੀ ਸੀ ਪਰ ਇਸ ਦੇ ਪ੍ਰਬੰਧਕ ਨਵੇਂ ਸਨ । ਹੁਣ ਸਿੱਖ ਭੀ ਧੜਿਆਂ ਵਿੱਚ ਵੰਡੇ ਹਨ । ਗੁਰਦੁਆਰਿਆਂ ਤੇ ਕਬਜ਼ਾ ਕਰਕੇ ਆਪਣੇ ਧੜੇ ਤੇ ਸੰਪਰਦਾ ਦਾ ਪ੍ਰਚਾਰ ਕਰਦੇ ਹਨ। ਗੁਰਮਤ ਦਾ ਪ੍ਰਚਾਰ ਹੀ ਗੁਰਦਵਾਰੇ ਦੀ ਸਫਲਤਾ ਦਾ ਭੇਦ ਹੈ।

## ਗੁਰਦਵਾਰਿਆਂ ਦੀਆਂ ਵੰਡੀਆਂ

ਅੱਜ ਜਾਤ ਅਨੁਸਾਰ ਸਿੱਖਾਂ ਨੇ ਭੀ ਆਪਣੇ-ਆਪ ਨੂੰ ਅਤੇ ਗੁਰਦਵਾਰਿਆਂ ਨੂੰ ਵੰਡ ਲਿਆ ਹੈ, ਗੁਰਦਵਾਰਾ

* #959, Phase IV, Mohali - 160 059

ਰਾਮਗੜ੍ਹੀਆ, ਰਵਿਦਾਸੀਆ ਆਦਿ। ਕਿਤੇ ਜੱਟਾਂ ਦਾ ਜ਼ੋਰ ਹੈ ਕਿਤੇ ਖੱਤਰੀ ਸਿੱਖਾਂ ਦਾ। ਇਹ ਸਭ ਗੁਰਮਤ ਦੇ ਬਿਲਕੁਲ ਉਲਟ ਹੈ। ਸਫਲ ਪ੍ਰਚਾਰ ਕਿਵੇਂ ਹੋਵੇ ? ਵਰਣ ਆਸ਼ਰਮ ਵੰਡ ਨੇ ਹਿੰਦੋਸਤਾਨੀਆਂ ਨੂੰ ਮਿਲ ਬੈਠਣ ਤੋਂ ਰੋਕ ਦਿੱਤਾ ਸੀ। ਗੁਰੂ ਨਾਨਕ ਨੇ "ਏਕ ਪਿਤਾ ਏਕਸ ਕੇ ਹਮ ਬਾਰਿਕ" ਦਾ ਉਪਦੇਸ਼ ਦੇ ਕੇ ਸਾਂਝੀ ਸੰਗਤ ਅਤੇ ਪੰਗਤ ਦੀ ਨੀਂਹ ਰੱਖੀ। ਸਾਡੀ ਇਹ ਵੰਡ ਗੁਰਮਤ ਦਾ ਪ੍ਰਚਾਰ ਕਰਨ ਦੀ ਥਾਂ ਗੁਰਮਤ ਦੇ ਉਲਟ ਕੰਮ ਕਰ ਰਹੀ ਹੈ।

ਸੇਵਾ ਸਿਮਰਨ ਦੀ ਸਿਖਿਆ ਦੇਣ ਦੀ ਥਾਂ ਗੁਰਦੁਵਾਰੇ ਸਵਾਰਥ ਪੂਰਾ ਕਰਨ ਦੇ ਸਾਧਨ ਬਣ ਰਹੇ ਹਨ। ਇਥੋਂ ਗੁਰਮਤ ਪ੍ਰਚਾਰ ਕਿਵੇਂ ਹੋ ਸਕਦਾ ਹੈ।

## ਧਰਮ ਅਤੇ ਸਿਆਸਤ ਦਾ ਜੋੜ

ਸਿੱਖ ਧਰਮ ਦਾ ਮਨੋਰਥ ਮਾਲਾ ਫੇਰ ਕੇ ਜ਼ਾਤੀ ਮੁਕਤੀ ਪ੍ਰਾਪਤ ਕਰਨਾ ਨਹੀਂ। ਇਸ ਦਾ ਨਿਸ਼ਾਨਾ "ਸਰਬਤ ਦਾ ਭਲਾ" ਹੈ। ਗੁਰੂ ਨਾਨਕ ਨੇ ਰਾਜਸੀ ਪ੍ਰਬੰਧਕਾਂ, ਧਰਮ ਦੇ ਠੇਕੇਦਾਰਾਂ, ਮੌਲਾਣਿਆਂ ਬ੍ਰਾਹਮਣਾਂ ਕਾਜ਼ੀਆਂ ਤੇ ਯੋਗੀਆਂ ਨੂੰ ਜੋ ਧਰਮ ਦੇ ਨਾਮ ਤੇ ਲੋਕਾਂ ਦਾ ਖੂਨ ਪੀਂਦੇ ਸਨ, ਸਖ਼ਤ ਸ਼ਬਦ ਵਰਤਕੇ ਸਚ ਦਾ ਗਿਆਨ ਦਿੱਤਾ। ਅਜ ਸਿਆਸਤ (ਜਾਤੀ ਲਾਭ) ਤੇ ਕਰਮਕਾਂਡ (ਜਿਸ ਕਰਕੇ ਧਰਮ ਦੇ ਠੇਕੇਦਾਰ ਲੋਕਾਂ ਦਾ ਖੂਨ ਪੀਂਦੇ ਹਨ) ਫੇਰ ਗੁਰਦਵਾਰਿਆਂ ਤੇ ਕਾਬਜ਼ ਹੋ ਗਿਆ ਹੈ।

ਗੁਰਮਤ ਸਿਖਿਆ ਲੈ ਕੇ ਸਿੱਖ ਪੰਥ ਨੇ ਲੋਕਾਂ ਦੀ ਸੇਵਾ ਕੀਤੀ ਅਤੇ ਕੁਰਬਾਨੀਆਂ ਕੀਤੀਆਂ। ਇਸ ਦੇ ਫਲਸਰੂਪ ਪੰਜਾਬ ਦਾ ਰਾਜ ਪ੍ਰਾਪਤ ਕੀਤਾ। ਸਿੱਖਾਂ ਦਾ ਰਾਜ ਵਿੱਚ ਰੁਝੇਵਾਂ ਵੇਖਕੇ ਕਰਮਕਾਂਡ ਨੇ ਗੁਰਦਵਾਰੇ ਘੇਰ ਲਏ। ਅੰਗ੍ਰੇਜ਼ਾਂ ਨੇ ਧੋਖੇ ਨਾਲ ਰਾਜ ਹਥਿਆ ਲਿਆ। ਸਿੱਖਾਂ ਦੀ ਗਿਣਤੀ ੮੦ ਲੱਖ ਤੋਂ ਘੱਟ ਕੇ ੨੦ ਲੱਖ ਰਹਿ ਗਈ। ਸਵਾਰਥ ਲਈ ਬਣੇ ਸਿੱਖ, ਸਿੱਖੀ ਛੱਡ ਗਏ। ਸੱਚੇ ਸੁੱਚੇ ਸਿੱਖ ਸੁਝਵਾਨਾਂ ਨੇ ਸਿੱਖਾਂ ਨੂੰ ਗੁਰਮਤ ਨਾਲ ਜੋੜਨ ਲਈ ਕੇਂਦਰੀ ਸਿੰਘ ਸਭਾ ਲਹਿਰ ਚਲਾਈ। ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਗੁਰਦਵਾਰਿਆਂ ਦੀ ਸੇਵਾ ਸੰਭਾਲ ਪੰਥ ਨੇ ਸੰਭਾਲ ਲਈ ਅਤੇ ਗੁਰਦਵਾਰਿਆਂ ਵਿੱਚ ਗੁਰਮਤ ਦਾ ਸੋਮਾ ਫੁਟ ਪਿਆ। ਸਿੱਖ ਰਹਿਤ ਮਰਯਾਦਾ ਦਾ ਬਾਨਣੂ ਬੰਨਿਆ। ਜਿਸਨੇ ਪੰਥ ਨੂੰ ਏਕਤਾ ਵਿੱਚ ਲਿਆਂਦਾ ਤੇ ਗੁਰਮਤ ਰਾਹ ਤੇ ਤੋਰਿਆ। ਇਸ ਤੋਂ ਪਹਿਲਾਂ ਕਿ ਗੁਰਦਵਾਰੇ ਮਨੁੱਖਤਾ ਅਤੇ ਗੁਰਮਤ ਦਾ ਪ੍ਰਚਾਰ ਕਰ ਸਕਦੇ ਸਨ, ਪੌਲੀਟੀਸ਼ਨਾਂ (ਸਵਾਰਥੀਆਂ) ਨੇ ਗੁਰਦੁਆਰਿਆਂ ਤੇ ਕਬਜ਼ਾ ਕਰ ਲਿਆ ਧਰਮ ਨੂੰ ਜਾਤੀ ਲਾਭ ਲਈ ਵਰਤਣ ਲੱਗੇ। ਇਸੇ ਗੱਲ ਤੋਂ ਰਾਜਿਆਂ ਨਾਲ ਗੁਰੂ ਨਾਨਕ ਨੇ ਲੜਾਈ ਲਈ ਸੀ ਅਤੇ ਗੁਰੂ ਸਾਹਿਬਾਨ ਅਤੇ ਸਿੰਘਾਂ ਨੇ ਬੇਅੰਤ ਕੁਰਬਾਨੀਆਂ ਕੀਤੀਆਂ ਸਨ।

ਹੁਣ ਸਿੰਘ ਸਭਾ ਲਹਿਰ ਵਾਂਗ ਗੁਰਦੁਆਰੇ ਸੁਆਰਥੀਆਂ ਤੇ ਜਾਤ ਬਰਾਦਰੀ ਵਿੱਚ ਵੰਡੀਆਂ ਪਾਉਣ ਵਾਲਿਆਂ ਤੋਂ ਮੁੜ ਆਜ਼ਾਦ ਕਰਾਉਣੇ ਪੈਣਗੇ ਤਾਂ ਹੀ ਗੁਰਮਤ ਪ੍ਰਚਾਰ ਹੋ ਸਕੇਗਾ।

## ਇਹ ਕਿਵੇਂ ਹੋਵੇ ?

ਸੇਧਾਂ ਤਾਂ ਗੁਰੂ ਸਾਹਿਬਾਨ ਨੇ ਦਿੱਤੀਆਂ ਹਨ ਪਰ ਲੋੜ ਹੈ ਉਹਨਾਂ ਤੇ ਚੱਲਣ ਵਾਲੇ ਅਤੇ ਧਰਮ ਲਈ ਖੂਨ ਦੇਣ ਵਾਲੇ (ਨਾ ਕਿ ਧਰਮ ਦੇ ਨਾਮ ਤੇ ਲੋਕਾਂ ਦਾ ਖੂਨ ਪੀਣ ਵਾਲੇ) ਸਿੰਘਾਂ ਦੀ। ਅੱਜ ਹਵਾ ਇਤਨੀ ਖਰਾਬ ਹੋ ਚੁਕੀ ਹੈ ਕਿ ਆਮ ਸ਼ਰਧਾਲੂ ਢੇਰੀ ਢਾਹ ਬੈਠਾ ਜਾਪਦਾ ਹੈ।

ਗੁਰੂ ਗੋਬਿੰਦ ਸਿੰਘ ਨੇ ਪੰਥ ਦੀ ਸੇਵਾ ਸੰਭਾਲ ਤੇ ਚੜ੍ਹਦੀ ਕਲਾ ਦੀ ਜ਼ੁੰਮੇਵਾਰੀ ਗੁਰੂ ਖਾਲਸਾ ਪੰਥ ਨੂੰ

ਬਖਸ਼ੀ ਸੀ। ਉਹ ਸਾਡੇ ਪਾਸੋਂ ਅਲੋਪ ਹੋ ਰਿਹਾ ਹੈ। ਇਸ ਸਿਧਾਂਤ ਨੂੰ ਮੁੜ ਲਾਗੂ ਕਰਨ ਤੋਂ ਬਿਨਾਂ ਹੋਰ ਸਾਰੇ ਉਦਮ ਨਿਸਫਲ ਰਹਿਣਗੇ। ਸਾਰੇ ਪੰਥ ਦਰਦੀਆਂ ਨੂੰ ਇਕੱਠੇ ਹੋਕੇ ਗੁਰਬਾਣੀ ਅਤੇ ਪੰਥਕ ਰਹਿਤ ਮਰਯਾਦਾ ਨੂੰ ਮੰਨਣ ਵਾਲੇ ਸਿੰਘਾਂ ਨੂੰ ਇਕ ਲੜੀ ਵਿੱਚ ਲਿਆ ਕੇ ਗੁਰੂ ਖਾਲਸਾ ਪੰਥ ਦੀ ਜ਼ੁੰਮੇਵਾਰੀ ਸੰਭਾਲਣੀ ਚਾਹੀਦੀ ਹੈ। ਕਹਿਣਾ ਤਾਂ ਆਸਾਨ ਹੈ ਪਰ ਇਸਨੂੰ ਕਰਨਾ ਸੂਰਮੇ ਸਿੱਖਾਂ ਦਾ ਹੀ ਕੰਮ ਹੈ। ਸਿੱਖ ਸਾਰੇ ਜਗਤ ਵਿੱਚ ਆਪਣੇ ਆਸਣ ਲਾ ਬੈਠੇ ਹਨ। ਇਸ ਨਵੀਂ ਸਥਿਤੀ ਨੂੰ ਧਿਆਨ ਵਿੱਚ ਰੱਖਕੇ ਗੁਰਸਿੱਖਾਂ ਦੀ ਕੋਈ ਧਾਰਮਕ ਜਥੇਬੰਦੀ ਜਿਸ ਵਿੱਚ ਸਵਾਰਥੀ ਪਾਲੀਟੀਸ਼ਨ ਨਾ ਹੋਣ ਦਾ ਮੁੱਢ ਬੰਨ੍ਹਿਆ ਜਾਵੇ। ਹੋਰ ਸਾਰੀਆਂ ਸੰਸਥਾਵਾਂ ਇਸ ਨਾਲ ਜੁੜਕੇ ਚਲਣ ਤਾਂ ਹੀ ਪੰਥ ਦੀ ਚੜ੍ਹਦੀ ਕਲਾ ਹੋ ਸਕੇਗੀ।

## ਇੱਕ ਚੇਤਾਵਨੀ

ਪੰਥ ਦੀ ਏਕਤਾ ਤਾਂ ਹੀ ਸੰਭਵ ਹੈ ਜੇ ਸਾਡਾ ਸਿਧਾਂਤ ਅਤੇ ਸਾਡੀ ਮਰਯਾਦਾ ਇਕ ਹੈ। ਗੁਰਬਾਣੀ ਦੇ ਅਰਥ ਹੀ ਸਾਡੇ ਵਖਰੇ ਵੱਖਰੇ ਨਹੀਂ ਸਗੋਂ ਸਾਡੀ ਮਰਯਾਦਾ ਭੀ ਇਕ ਹੀ ਹੈਂ। ਇਸ ਬਾਰੇ ਵਖਰਾ ਲੇਖ ਚਾਹੀਦਾ ਹੈ। ਉਦਾਹਰਣ ਵਜੋਂ ਮੂਲ ਮੰਤਰ, ਨਿਤਨੇਮ ਦੀਆਂ ਬਾਣੀਆਂ, ਰਹਿਰਾਸ ਦਾ ਪਾਠ, ਅਰਦਾਸ, ਗੁਰਬਾਣੀ ਪਾਠ (ਸਹਿਜ ਤੇ ਅਖੰਡ ਪਾਠ) ਆਦਿ ਬਾਰੇ ਸਾਡੇ ਵੀਚਾਰ ਵੱਖਰੇ ਵੱਖਰੇ ਹੋਣ ਕਰਕੇ ਕਿਹੜੀ ਗੁਰਮਤ ਮਰਯਾਦਾ ਦਾ ਪ੍ਰਚਾਰ ਕਰਾਂਗਾ ? ਗੁਰੂ ਅਰਜਨ ਦੇਵ ਜੀ ਨੇ ਤਿੰਨ ਬਾਣੀਆਂ (ਜਪ, ਸੋਦਰ ਅਤੇ ਸੋਹਿਲਾ) ਦਾ ਨਿਤਨੇਮ ਦਿੱਤਾ (ਇਹ ਬਾਣੀਆਂ ਦੇ ਪਾਠ ਗੁਰੂ ਗ੍ਰੰਥ ਵਿੱਚ ਸ੍ਰੀ ਰਾਗ ਤੋਂ ਪਹਿਲਾਂ ਦਰਜ਼ ਹਨ) ਸਿੱਖ ਰਹਿਤ ਮਰਯਾਦਾ ਵਿੱਚ ਪੰਜ ਬਾਣੀਆਂ ਦਸੀਆਂ ਹਨ। (ਜਾਪ ਤੇ ਸਵਯੇ) ਰਲਾਕੇ। ਕਈ ਪ੍ਰਚਾਰਕਾਂ ਖਾਸ ਕਰ ਸੰਤ ਕਹਾਉਣ ਵਾਲਿਆਂ ਵਲੋਂ ਹੁਣ ਸੱਤ ਬਾਣੀਆਂ ਦਾ ਪ੍ਰਚਾਰ ਕੀਤਾ ਜਾ ਰਿਹਾ ਹੈ। ਵੱਧ ਬਾਣੀਆਂ ਪੜ੍ਹਨ ਨਾਲ ਚੋਗੇ ਕਹਾਉਣ ਨਾਲ ਉਚੇ ਸਿੱਖ ਨਹੀਂ ਬਣ ਸਕੀਦਾ। ਗੱਲ ਪ੍ਰੇਮ ਦੀ ਹੈ ਗਿਣਤੀ ਦੀ ਨਹੀਂ। ਇਹ ਨਿਤਨੇਮ ਘੱਟੋ-ਘੱਟ ਹੈ, ਵੱਧ ਜੋ ਜੀ ਚਾਹੇ ਪੜ੍ਹਨ ਦੀ ਪ੍ਰੇਰਨਾ ਹੈ ਪਰ ਨਿਯਮ ਨਹੀਂ। ਕੁਝ ਵੀਰ ਆਸਾ ਦੀ ਵਾਰ, ਸੁਖਮਨੀ ਸਾਹਿਬ, ਬਸੰਤ ਕੀ ਵਾਰ, ਕੁਝ ਸਤੇ ਬਲਵੰਡ ਦਾ ਪਾਠ ਭੀ ਨਿਤਨੇਮ ਨਾਲ ਕਰਦੇ ਹਨ। ਕੁਝ ਸਿੱਖ ਸਲੋਕ ਮਹਲਾ ੯ ਤੇ ਕੁਝ ਚੁਣੇ ਸ਼ਬਦਾਂ ਦਾ ਨਿਤਨੇਮ ਭੀ ਕਰਦੇ ਹੈ। ਸੋ ਬੇਨਤੀ ਹੈ ਕਿ ਨਿਤਨੇਮ ਤਾਂ ਗੁਰੂ ਗ੍ਰੰਥ ਵਾਲੀਆਂ ਤਿੰਨਾਂ ਬਾਣੀਆਂ ਦਾ ਹੀ ਠੀਕ ਜਾਪਦਾ ਹੈ ਪਰ ਪੰਥਕ ਮਰਯਾਦਾ ਵਿੱਚ ਗੁਰੂ ਗੋਬਿੰਦ ਸਿੰਘ ਦੀਆਂ ਦੋ ਬਾਣੀਆਂ ਹੋਰ ਸ਼ਾਮਲ ਕੀਤੀਆਂ ਹਨ ਜੋ ਗੁਰੂ ਅਰਜਨ ਦੇਵ ਜੀ ਵੇਲੇ ਪ੍ਰਾਪਤ ਨਹੀਂ ਸਨ। ਸੋ ਇਸ ਪੰਜ ਬਾਣੀਆਂ ਜਾਂ (ਸੱਤ ਬਾਣੀਆਂ ਦਾ, ਪੰਜ ਸਵੇਰੇ, ਇਕ ਸ਼ਾਮ ਤੇ ਇਕ ਰਾਤ ਨਹੀਂ) ਦੇ ਨਿਤਨੇਮ ਦੀ ਮਰਯਾਦਾ ਦਾ ਹੀ ਪ੍ਰਚਾਰ ਕੀਤਾ ਜਾਵੇ , ਬਾਕੀ ੭, ੧੦ ਜਿਤਨੀ ਸ਼ਰਧਾ ਹੋਵੇ ਸਿੱਖ ਕਰੇ ਪਰ ਆਪਣੇ ਇਸ ਨਿਤਨੇਮ ਨੂੰ ਦੂਜਿਆਂ ਤੇ ਨਿਤਨੇਮ ਦਾ ਅੰਗ ਬਣਾ ਕੇ ਨਾਂਹ ਠੋਸੇ।

ਅਜੇਹੇ ਸਾਰੇ ਵਖਰੇਵੇਂ ਛੱਡਕੇ ਪੰਥਕ ਰਹਿਤ ਮਰਯਾਦਾ ਦਾ ਹੀ ਪ੍ਰਚਾਰ ਕੀਤਾ ਜਾਵੇ ਤਾਂ ਹੀ ਏਕਤਾ ਆਵੇਗੀ। ਜੇਕਰ ਆਪਣੇ ਆਪਣੇ ਡੇਰੇ ਸੰਪਰਦਾ, ਜਥਾ, ਸਭਾ ਦੀ ਮਰਯਾਦਾ ਨੂੰ ਲਾਗੂ ਕਰਨਾ ਹੀ ਜਰੂਰੀ ਬਣਾ ਲਿਆ ਤਾਂ ਅਸੀਂ ਗੁਰਮਤ ਪ੍ਰਚਾਰ ਵਿੱਚ ਸਫਲ ਨਹੀਂ ਹੋ ਸਕਦੇ। ਅਜੇਹੇ ਸੰਤਾਂ ਦਾ ਅਤੇ ਪੰਥ ਦਾ ਟਕਰਾ ਹੀ ਸਿੱਖ ਸੰਸਥਾਵਾਂ ਦੀ ਨਿਘਾਰ ਦਾ ਕਾਰਨ ਬਣ ਰਿਹਾ ਹੈ।

¤